(੬) ਯੂ.ਪੀ ਅਸੈਂਬਲੀ ਦੇ ਸਪੀਕਰ ਸ੍ਰ ਯੁਗਤ ਪ੍ਰਸੋਤਮ ਦਾਸ ਜੀ ਟੰਡਨ, ਜਿਨ੍ਹਾਂ ਨੂੰ ਯੂ. ਪੀ. ਦਾ ਦਿਮਾਗ਼ ਕਿਹਾ ਜਾ ਸਕਦਾ ਹੈ, ਮਾਸ ਨਹੀਂ ਖਾਂਦੇ।

(੭) ਸੀ ਯੁਗਤ ਪੰਡਿਤ ਗੋਬਿੰਦ ਬਲਭ ਪੰਤ, ਜਿਨ੍ਹਾਂ ਨੇ ਆਪਣੀ ਯੋਗਤਾ ਦਾ ਪਰੀਚੈ ਤ੍ਰਿਪੁਰੀ ਕਾਂਗਰਸ ਦੇ ਇਜਲਾਸ ਵਿਚ ਸਾਰੇ ਭਾਰਤ ਵਰਸ਼ ਦੇ ਡੈਲੀਗੇਟਾਂ ਦੇ ਸਾਹਮਣੇ ਦਿੱਤਾ ਸੀ, ਮਾਸ ਨਹੀਂ ਖਾਂਦੇ।

(੮) ਸਰਹੱਦੀ ਗਾਂਧੀ ਅਬਦੁਲ ਗ਼ੁਫ਼ਾਰ ਖ਼ਾਨ ਜੋ ਮਾਸਾਹਾਰੀਆਂ ਦੀ ਕੌਮ ਵਿਚ ਪੈਦਾ ਹੋਏ, ਮਾਸਾਹਾਰੀਆਂ ਪਠਾਨਾਂ ਦੇ ਦੇਸ਼ ਵਿਚ ਰਹਿੰਦੇ ਹਨ, ਇਕ ਮਾਨਯੋਗ ਪਠਾਨ ਪਰਵਾਰ ਦੇ ਸਿਰਕਢ ਸਰਦਾਰ ਹਨ, ਮਹਾਤਮਾ ਗਾਂਧੀ ਦੇ ਪਰਮ ਸ਼ਰਧਾਲੂ ਹਨ, ਜਿਨ੍ਹਾਂ ਨੇ ਆਪਣੀਆਂ ਕੁਰਬਾਨੀਆਂ, ਅਤੇ ਆਪਣੀਆ ਤਕਰੀਰਾਂ ਅਤੇ ਕਰਨੀਆਂ ਨਾਲ ਪਠਾਨ ਕੌਮ ਵਿਚ ਹੈਰਾਨ ਕਰਨ ਵਾਲਾ ਸੁਧਾਰ ਅਤੇ ਦੇਸ਼ ਭਗਤੀ ਦਾ ਜ਼ਜਬਾ ਪੈਦਾ ਕਰ ਦਿੱਤਾ ਹੈ, ਮਹਾਤਮਾ ਗਾਂਧੀ ਦੀ ਪੈਰਵੀ ਵਿਚ ਮਾਸ ਦਾ ਖਾਣਾ ਕਤੱਈ ਤਿਆਗ ਚੁੱਕੇ ਹਨ।

(੯) ਨੋਬਲ ਪ੍ਰਾਈਜ਼ ਦੇ ਵਿਜੈਤਾ ਸੰਸਾਰ ਪ੍ਰਸਿੱਧ ਕਵੀ ਸੀ ਯੁਤ ਟੈਗੋਰ ਜੀ, ਜਿਨ੍ਹਾਂ ਨੂੰ ਮਹਾਤਮਾ ਗਾਂਧੀ ਜੀ ਗੁਰਦੇਵ ਜੀ ਕਹਿ ਕੇ ਸਤਿਕਾਰਦੇ ਹਨ, ਮਾਸ਼ ਨਹੀਂ ਖਾਂਦੇ।

(੧੦) ਹੋਰ ਵੀ ਅਨੇਕ ਦੇਸ਼ ਭਗਤ ਜੋ ਭਾਰਤ ਵਰਸ਼ ਦੇ ਹਰ ਇਕ ਸੂਬੇ ਵਿਚ ਮੌਜੂਦ ਹਨ, ਜਿਨ੍ਹਾਂ ਦੇ ਨਾਮ ਇਸ ਫਰਿਸਤ ਨੂੰ ਬਹੁਤ ਲੰਬੀ ਕਰ ਸਕਦੇ ਹਨ, ਮਾਸ ਨਹੀਂ ਖਾਂਦੇ।

(੧੧) ਜਰਮਨੀ ਦਾ ਡਿਕਟੇਟਰ ਹਿਟਲਰ, ਜਿਸ ਵਲ ਐਸ ਵੇਲੇ ਸਾਰੇ ਸੰਸਾਰ ਦੀਆਂ ਅੱਖਾਂ ਲਗ ਰਹੀਆਂ ਹਨ, ਜੋ ਵਿਜੈ ਤੇ ਵਿਜੇ ਪ੍ਰਾਪਤ ਕਰ ਰਿਹਾ ਹੈ, ਅਤੇ ਸੰਸਾਰ ਪ੍ਰਸਿੱਧ ਲੜਾਕਾ ਹੈ, ਮਾਸ ਨਹੀਂ ਖਾਂਦਾ।

(੧੨) ਇਟਲੀ ਦੀ ਕਿਸਮਤ ਦਾ ਮਾਲਕ ਸਾਇਨਰ ਸਮੋਲੇਨੀ, ਜੋ ਵਰਤਮਾਨ ਜੰਗ ਵਿਚ ਹਿਟਲਰ ਦਾ ਸਾਥੀ ਹੈ, ਮਾਸ ਨਹੀਂ ਖਾਂਦਾ।

(੧੩) ਮਾਰਸ਼ਲ ਗੋਇਰਿੰਗ ਨੇ ਜਿਸ ਨੂੰ ਹਿਟਲਰ ਨੇ ਆਪਣੇ ਬਾਅਦ ਆਪਣਾ ਉਤਰਾਧਿਕਾਰੀ ਨਿਸਚਿਤ ਕੀਤਾ ਹੋਇਆ ਹੈ, ੯ ਸਤੰਬਰ ੧੯੩੯ ਈ: ਨੂੰ ਜਰਮਨ ਕੌਮ ਦੇ ਨਾਮ ਇਕ ਤਕਰੀਰ ਬਰਾਡਕਾਟ ਕੀਤੀ ਸੀ, ਜੋ 'ਪ੍ਰਤਾਪ' ਲਾਹੌਰ ਦੇ ੧੧ ਸਤੰਬਰ ੧੯੩੯ ਈ: ਦੇ ਪਰਚੇ ਵਿਚ ਨੋਟ ਕੀਤੀ ਗਈ ਹੈ। ਉਸ ਵਿਚ ਮਾਸ ਅਹਾਰ ਨੂੰ ਬੁਰੀ ਆਦਤ ਕਹਿੰਦਿਆਂ ਹੋਇਆ, ਉਸ ਦੇ ਤਿਆਗਣ ਦੀ ਪ੍ਰੇਰਣਾ ਕੀਤੀ ਸੀ। ਜਰਨਲ ਗੋਇਰਿੰਗ ਕਹਿੰਦੇ ਹਨ –"ਆਜ ਜਰਮਨ ਕੇ ਲੀਏ ਖ਼ੁਰਾਕ ਬਹੁਤ ਅਹਿਮੀਅਤ ਰੱਖਦੀ ਹੈ ਔਰ ਯੇਹ ਹਮਾਰੇ ਪਾਸ ਕਾਫ਼ੀ ਮਿਕਦਾਰ ਮੇਂ ਹੈ। ਬਾਕੀ ਸਵਾਲ ਰਹਾ ਗੋਸ਼ਤ ਕਾ। ਗੋਸ਼ਤ ਖਾਨਾ ਬੁਰੀ ਬਾਤ ਹੈ, ਅਰ ਉਸ ਕਾ ਖਾਨਾ ਜਿਸ ਕਦਰ ਕਮ ਕੀਆ ਜਾਏ, ਉਸੀ ਕਦਰ ਅੱਛਾ ਹੈ।"

(੧੪) ਬੀਰ ਸਾਵਰਕਰ ਜੋ ਆਲ ਇੰਡੀਆ ਹਿੰਦੂ ਸਭਾ ਦੇ ਪ੍ਰਧਾਨ ਹਨ, ਜੋ ਵਰਤਮਾਨ ਕਾਲ ਵਿਚ ਹਿੰਦੂ ਜਾਤੀ ਦੇ ਮੁਖ ਨੇਤਾ ਹਨ, ਜਿਨ੍ਹਾਂ ਦੇ ਹਿਰਦੇ ਵਿਚ ਦੇਸ਼-ਸੇਵਾ ਦੀ ਅਥਾਹ ਲਗਨ ਹੈ, ਜੋ ਕੁਰਬਾਨੀ ਅਤੇ ਬੀਰਤਾ ਦਾ ਆਦਰਸ਼ਕ ਜੀਵਨ ਰੱਖਦੇ ਹਨ, ਮਾਸ ਨਹੀਂ ਖਾਂਦੇ।

(੧੫) ਡਾ: ਮੂੰਜੇ ਜੋ ਹਿੰਦੂ ਮਹਾਂ ਸਭਾ ਦੇ ਪ੍ਰਧਾਨ ਰਹਿ ਚੁੱਕੇ ਹਨ, ਅਤੇ ਭਾਰਤ ਵਰਸ਼ ਵਿਖੇ ਹਿੰਦੂ ਜਾਤੀ ਦੇ ਚੋਟੀ ਦੇ ਲੀਡਰ ਹਨ, ਮਾਸ ਨਹੀਂ ਖਾਂਦੇ।

## ਅੰਤਮ ਬੇਨਤੀ

ਮੈਂ ਇਸ ਬੇਨਤੀ ਨਾਲ ਪੁਸਤਕ ਨੂੰ ਸਮਾਪਤ ਕਰਦਾ ਹਾਂ, ਕਿ ਇਹ ਪੁਸਤਕ ਕੇਵਲ ਇਸ ਵਿਸ਼ੈ ਵਿਚ ਪਏ ਹੋਏ ਭੁਲੇਖਿਆਂ ਨੂੰ ਨਿਵਿਰਤ ਕਰਨ ਦੇ ਵਿਚਾਰ ਨਾਲ ਲਿਖੀ ਗਈ ਹੈ। ਮੈਂ ਆਸ ਕਰਦਾ ਹਾਂ ਕਿ ਇਸ ਨੂੰ ਸੰਪ੍ਰਦਾਇਕ ਪੱਖਪਾਤ ਤੋਂ ਰਹਿਤ ਹੋ ਕੇ ਵਾਚਿਆ ਅਤੇ ਵਿਚਾਰਿਆ ਜਾਵੇਗਾ। ਜੇਹੜੇ ਸੱਜਣ ਏਸ ਪੁਸਤਕ ਦੇ ਅਸਰ ਨਾਲ ਮਾਸ ਛੱਡਣ। ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਕ ਚਿੱਠੀ ਆਪਣੇ ਦੁਆਰਾ ਆਪਣੇ ਇਸ ਤਿਆਗ ਸੰਬਧੀ ਮੈਂਨੂੰ ਸੂਚਨਾ ਦੇਣ ਦੀ ਖੇਚਲ ਕਰਨ ਤਾਕਿ ਮੈਂ ਆਪਣੇ ਪ੍ਰੀਸ਼ਰਮ ਨੂੰ ਸਫਲ ਸਮਝ ਕੇ ਅਗੋਂ ਲਈ ਪਿਆਰੇ ਪੰਥ ਦੀ ਸਾਹਿੱਤਕ ਸੇਵਾ ਵਾਸਤੇ ਉਤਸ਼ਾਹਿਤ ਰਹਾਂ।

ਨਿਧਾਨ ਸਿੰਘ 'ਆਲਿਮ'